# ਮੁਸੀਬਤ ਦਾ ਸਾਥੀ

ਸੇਰੇਗਈ ਮਿਖਾਲਕੋਵ





ਅਨੁਰਾਗ ਟਰੱਸਟ

# ਮੁਸੀਬਤ ਦਾ ਸਾਥੀ



**ਵੱਡੀ** ਦੇਹ ਵਾਲ਼ਾ ਭਾਲੂ ਇੱਕ ਨੰਨ੍ਹੇ ਖਰਗੋਸ਼ ਨਾਲ਼ ਬਿਨਾਂ ਵਜ੍ਹਾ ਧੱਕੇਸ਼ਾਹੀ ਕਰਦਾ ਸੀ। ਇੱਕ ਦਿਨ ਉਹਨੇ ਖ਼ਰਗੋਸ਼ ਨੂੰ ਫੜਿਆ ਅਤੇ ਉਹਦੇ ਕੰਨ ’ਤੇ ਇੱਕ ਮੁੱਕਾ ਜੜ ਦਿੱਤਾ, ਖ਼ਰਗੋਸ਼ ਦਾ ਕੰਨ ਮੁੜਿਆ ਹੀ ਰਹਿ ਗਿਆ।

ਵਿਚਾਰਾ ਖ਼ਰਗੋਸ਼ ਲਗਾਤਾਰ ਰੋਂਦਾ ਰਿਹਾ। ਅਖ਼ੀਰ ਉਸਦਾ ਕੰਨ ਦੁਖਣੋਂ ਹਟ ਗਿਆ ਅਤੇ ਉਹਦੇ ਹੰਝੂ ਵੀ ਸੁੱਕ ਗਏ, ਪਰ ਫਿਰ ਵੀ ਉਹ ਦੁਖੀ ਮਹਿਸੂਸ ਕਰ ਰਿਹਾ ਸੀ। ਆਖ਼ਰ ਉਹਦਾ ਕੀ ਕਸੂਰ ਸੀ ? ਭਾਲੂ ਨਾਲ਼ ਉਹ ਕਦੇ ਫਿਰ ਸਿੱਝ ਲਵੇਗਾ! ਕਾਸ਼ ਉਹਦਾ ਕੰਨ ਜ਼ਖਮੀ ਨਾ ਹੋਇਆ ਹੁੰਦਾ! ਪਰ ਉਹ ਮਦਦ ਲਈ ਕਿਸ ਕੋਲ਼ ਜਾਏਗਾ ? ਭਾਲੂ ਜੰਗਲ ਦਾ ਸਭ ਤੋਂ ਤਾਕਤਵਰ ਜਾਨਵਰ ਸੀ। ਭੇੜੀਆ ਅਤੇ ਲੂੰਬੜੀ ਉਹਦੇ ਬਹੁਤ ਚੰਗੇ ਦੋਸਤ ਸਨ, ਉਹ ਹਮੇਸ਼ਾ ਭਾਲੂ ਦਾ ਹੀ ਸਾਥ ਦੇਣਗੇ।

"ਕੌਣ ਮੇਰੀ ਮਦਦ ਕਰ ਸਕਦਾ ਏ ?" ਖ਼ਰਗੋਸ਼ ਨੇ ਹਉਂਕਾ ਭਰਦੇ ਹੋਏ ਕਿਹਾ।

"ਮੈਂ ਕਰ ਸਕਦਾ ਹਾਂ।" ਕਿਸੇ ਨੇ ਚੀਕ ਕੇ ਕਿਹਾ। ਖ਼ਰਗੋਸ਼ ਨੇ ਆਪਣੀ ਖੱਬੀ ਅੱਖ ਚੁੱਕੀ ਅਤੇ ਉਹਨੂੰ ਇੱਕ ਮੱਛਰ ਦਿਸਿਆ।

"ਤੂੰ ਕਿਵੇਂ ਮਦਦ ਕਰ ਸਕਦਾ ਏਂ ?" ਉਸਨੇ ਕਿਹਾ। "ਤੂੰ ਭਾਲੂ ਦਾ ਕੀ ਵਿਗਾੜ ਸਕਦਾ ਏਂ ? ਉਹ ਬਹੁਤ ਵੱਡਾ ਅਤੇ ਤੂੰ ਬਹੁਤ ਛੋਟਾ। ਤੂੰ ਇੰਨਾਂ ਤਾਕਤਵਰ ਵੀ ਨਹੀਂ ਏਂ"



"ਬੱਸ ਦੇਖਦੇ ਜਾਓ!" ਮੱਛਰ ਨੇ ਕਿਹਾ।

ਭਾਲੂ ਪੂਰਾ ਦਿਨ ਗਰਮ ਜੰਗਲ ਵਿੱਚ ਥੱਕਿਆ-ਹਾਰਿਆ ਫਿਰਦਾ ਰਿਹਾ। ਉਹ ਬਹੁਤ ਥੱਕਿਆ ਤੇ ਸੁਸਤ ਹੋਇਆ ਪਿਆ ਸੀ ਅਤੇ ਉਹ ਰਸਭਰੀ ਦੇ ਰੁੱਖ ਹੇਠ ਅਰਾਮ ਕਰਨ ਬੈਠ ਗਿਆ। ਪਰ ਜਿਵੇਂ ਹੀ ਉਹਨੇ ਆਪਣੀਆਂ ਅੱਖਾਂ ਬੰਦ ਕੀਤੀਆਂ ਉਸਨੂੰ ਆਪਣੇ ਕੰਨ ਵਿੱਚ ਕੋਈ ਭਿਨਭਿਨਾਹਟ ਸੁਣਾਈ ਦਿੱਤੀ : "ਭੀਂ-ਭੀਂ-ਭੀਂ-ਭੀਂ-ਭੀਂ!"

ਭਾਲੂ ਸਮਝ ਗਿਆ ਕਿ ਮੱਛਰ ਗਾ ਰਿਹਾ ਹੈ। ਉਸਨੇ ਆਪਣਾ ਸਾਹ ਰੋਕ ਲਿਆ ਅਤੇ ਇੰਤਜ਼ਾਰ ਕਰਨ ਲੱਗਾ ਕਿ ਕਦੋਂ ਮੱਛਰ ਉਹਦੇ ਨੱਕ 'ਤੇ ਬੈਠੇ। ਮੱਛਰ ਉਹਦੇ ਚਾਰੇ ਪਾਸੇ ਮੰਡਰਾਉਂਦਾ ਰਿਹਾ ਅਤੇ

ਅਖ਼ੀਰ ਭਾਲੂ ਦੇ ਨੱਕ ਦੇ ਬਿਲਕੁਲ ਸਿਰੇ ’ਤੇ ਬੈਠ ਗਿਆ। ਭਾਲੂ ਆਪਣੇ ਖੱਬੇ ਪੰਜੇ ’ਤੇ ਕੁੱਦਿਆ ਅਤੇ ਆਪਣੇ ਨੱਕ ’ਤੇ ਇੱਕ ਥੱਪੜ ਮਾਰਿਆ, ਹੁਣ ਜਰੂਰ ਮੱਛਰ ਨੂੰ ਇੱਕ ਸਬਕ ਮਿਲ਼ੇਗਾ।

ਭਾਲੂ ਆਪਣੇ ਸੱਜੇ ਪਾਸੇ ਝੁਕਿਆ, ਅੱਖਾਂ ਬੰਦ ਕੀਤੀਆਂ ਅਤੇ ਬਸ ਉਬਾਸੀ ਲੈ ਹੀ ਰਿਹਾ ਸੀ ਕਿ ਉਹਨੂੰ ਫਿਰ ਭਿਨਭਿਨਾਹਟ ਸੁਣਾਈ ਦਿੱਤੀ “ਭੀਂ-ਭੀਂ-ਭੀਂ-ਭੀਂ!”

ਮੱਛਰ ਉਸ ਸਮੇਂ ਦੂਰ ਜਾ ਚੁੱਕਾ ਹੋਏਗਾ! ਭਾਲੂ ਨੇ ਆਪਣਾ ਸਾਹ ਰੋਕਿਆ ਅਤੇ ਸੌਣ ਦਾ ਨਾਟਕ ਕਰਦਾ ਹੋਇਆ ਉਥੇ ਹੀ ਪਿਆ ਰਿਹਾ, ਜਦਕਿ ਉਹ ਪੂਰਾ ਸਮਾਂ ਧਿਆਨ ਲਾਈ ਬੈਠਾ ਸੀ ਅਤੇ ਦੇਖ ਰਿਹਾ ਸੀ ਕਿ ਮੱਛਰ ਹੁਣ ਕਿਹੜੀ ਨਵੀਂ ਜਗ੍ਹਾ ਬੈਠਦਾ ਏ। ਮੱਛਰ ਭਿਨਭਿਨਾਉਂਦਾ ਰਿਹਾ, ਭਿਨਭਿਨਾਉਂਦਾ ਰਿਹਾ ਫਿਰ ਅਚਾਨਕ ਰੁਕ ਗਿਆ।



“ਕੀ ਗੱਲ ਏ!” ਭਾਲੂ ਨੇ ਖੁਦ ਨੂੰ ਕਿਹਾ ਅਤੇ ਅੰਗੜਾਈ ਲਈ। ਪਰ ਮੱਛਰ ਇਕਦਮ ਹੌਲ਼ੀ-ਹੌਲ਼ੀ ਭਾਲੂ ਦੇ ਕੰਨ ਵਿੱਚ ਬੈਠ ਗਿਆ ਅਤੇ ਰੀਂਘਦਾ ਅੰਦਰ ਚਲਾ ਗਿਆ। ਉਹ ਉਸਨੂੰ ਕਿਵੇਂ ਮਾਰੇ? ਭਾਲੂ ਕੁੱਦਿਆ। ਉਸਨੇ ਆਪਣੇ ਸੱਜੇ ਪੰਜੇ ’ਤੇ ਉੱਛਲ ਕੇ ਆਪਣੇ ਹੀ ਕੰਨ ’ਤੇ ਇੰਨੇ ਜ਼ੋਰ ਨਾਲ਼ ਥੱਪੜ ਮਾਰਿਆ ਕਿ ਉਹਨੂੰ ਦਿਨੇਂ ਤਾਰੇ ਨਜ਼ਰ ਆਉਣ ਲੱਗੇ! ਹੁਣ ਮੱਛਰ ਤੋਂ ਹਮੇਸ਼ਾਂ ਲਈ ਛੁਟਕਾਰਾ ਹੋ ਗਿਆ।

ਭਾਲੂ ਨੇ ਆਪਣਾ ਕੰਨ ਰਗੜਿਆ ਅਤੇ ਅਰਾਮ ਨਾਲ਼ ਬੈਠ ਗਿਆ। ਹੁਣ ਉਹ ਸੌਂ ਸਕੇਗਾ, ਪਰ

ਜਿਵੇਂ ਹੀ ਉਹਨੇ ਆਪਣੀਆਂ ਅੱਖਾਂ ਬੰਦ ਕੀਤੀਆਂ, ਉਹਨੂੰ ਫਿਰ ਉਹੀ ਪੁਰਾਣੀ ਭਿਨਭਿਨਾਹਟ ਸੁਣਾਈ ਦਿੱਤੀ : "ਭੀਂ-ਭੀਂ-ਭੀਂ-ਭੀਂ-ਭੀਂ!"

"ਹੁਣ ਹੋਰ ਨਹੀਂ! ਕੇਹਾ ਦੁਸ਼ਟ ਕੀੜਾ ਏ!"

ਭਾਲੂ ਬੜਬੜਾਉਂਦਾ ਹੋਇਆ ਉੱਠਿਆ ਅਤੇ ਉਸ ਜਗ੍ਹਾ ਤੋਂ ਭੱਜ ਗਿਆ ਜਿੱਥੇ ਉਹ ਮੱਛਰ ਦੇ ਸ਼ਿਕੰਜੇ ਵਿੱਚ ਸੀ। ਉਹ ਲੜਖੜਾਉਂਦਾ ਹੋਇਆ ਝਾੜੀਆਂ ਪਾਰ ਕਰਦਾ ਜਾ ਰਿਹਾ ਸੀ ਅਤੇ ਇੰਨੇ ਜ਼ੋਰ ਨਾਲ਼ ਉਬਾਸੀ ਲੈ ਰਿਹਾ ਸੀ ਕਿ ਉਹਦੇ ਜਬਾੜੇ ਵੱਜਣ ਲੱਗ ਪੈਂਦੇ। ਲਗਭਗ ਸੌਂਦਾ ਹੋਇਆ ਉਹ ਭੱਜਿਆ ਜਾ ਰਿਹਾ ਸੀ, ਪਰ ਮੱਛਰ ਉਸਦੇ ਠੀਕ ਪਿੱਛੇ ਸੀ — "ਭੀਂ-ਭੀਂ-ਭੀਂ-ਭੀਂ!"



ਭਾਲੂ ਦੌੜਨ ਲੱਗਾ। ਉਹ ਉਦੋਂ ਤੱਕ ਦੌੜਦਾ ਰਿਹਾ ਜਦੋਂ ਤੱਕ ਕਿ ਬੁਰੀ ਤਰ੍ਹਾਂ ਥੱਕ ਕੇ ਝਾੜੀਆਂ ਥੱਲੇ ਨਹੀਂ ਡਿੱਗ ਪਿਆ। ਉਥੇ ਲੇਟ ਕੇ ਉਹ ਜ਼ੋਰ-ਜ਼ੋਰ ਨਾਲ਼ ਸਾਹ ਲੈਣ ਲੱਗ ਪਿਆ ਅਤੇ ਆਪਣੇ ਕੰਨ ਮੱਛਰ ਹਵਾਲੇ ਛੱਡ ਦਿੱਤੇ।

ਜੰਗਲ ਇਕਦਮ ਸ਼ਾਂਤ ਸੀ, ਸੰਘਣਾ ਹਨੇਰਾ ਸੀ! ਸਾਰੇ ਜਾਨਵਰ ਅਤੇ ਪੰਛੀ ਮਜ਼ੇ ਨਾਲ਼ ਘੁਰਾੜੇ ਮਾਰ ਰਹੇ ਸਨ। ਸਿਰਫ਼ ਭਾਲੂ ਜਾਗ ਰਿਹਾ ਸੀ। ਥਕਾਵਟ ਨਾਲ਼ ਉਹ ਲਗਭਗ ਬੇਹੋਸ਼ੀ ਦੀ ਹਾਲਤ ਤੱਕ ਪੁਹੰਚ ਗਿਆ ਸੀ।

"ਕੀ ਮੁਸੀਬਤ ਏ!" ਭਾਲੂ ਨੇ ਖੁਦ ਨੂੰ ਕਿਹਾ, "ਇਸ ਬੇਵਕੂਫ ਮੱਛਰ ਨੇ ਮੈਨੂੰ ਇੰਨਾ ਉਲ਼ਝਾ ਦਿੱਤਾ ਕਿ ਮੈਂ ਆਪਣਾ ਨਾਮ ਵੀ ਭੁੱਲ ਗਿਆ ਹਾਂ। ਮੈਂ ਖੁਸ਼ ਹਾਂ ਕਿ ਖੁਦ ਨੂੰ ਬਚਾ ਲਿਆ। ਅੰਤ ਹੁਣ ਮੈਂ ਥੋੜਾ ਸੌਂ ਸਕਦਾ ਹਾਂ।"

ਭਾਲੂ ਇੱਕ ਲੰਮੀ ਭੂਰੀ ਝਾੜੀ ਅੰਦਰ ਵੜ ਗਿਆ। ਉਹਨੇ ਆਪਣੀਆਂ ਅੱਖਾਂ ਬੰਦ ਕੀਤੀਆਂ ਅਤੇ ਊਂਘਣ ਲੱਗਾ। ਉਹਨੇ ਸੁਪਨਾ ਦੇਖਿਆ ਕਿ ਉਹ ਜੰਗਲ ਵਿੱਚ ਹੈ। ਅਚਾਨਕ ਉਹਦੀ ਨਜ਼ਰ



ਮਧੂਮੱਖੀਆਂ ਦੇ ਛੱਤੇ 'ਤੇ ਪਈ, ਜੋ ਪੂਰੀ ਤਰ੍ਹਾਂ ਸ਼ਹਿਦ ਨਾਲ਼ ਭਰਿਆ ਹੋਇਆ ਸੀ। ਉਹ ਹਾਲੇ ਮਧੂਮੱਖੀਆਂ ਦੇ ਛੱਤੇ ਨੂੰ ਆਪਣੇ ਪੰਜੇ ਨਾਲ਼ ਫੜਨ ਹੀ ਲੱਗਾ ਸੀ ਕਿ ਉਹਨੂੰ ਫਿਰ ਉਹੀ ਭਿਨਭਿਨਾਹਟ ਸੁਣਾਈ ਦਿੱਤੀ: "ਭੀਂ-ਭੀਂ-ਭੀਂ-ਭੀਂ!"

ਮੱਛਰ ਨੇ ਉਹਨੂੰ ਲੱਭ ਲਿਆ ਅਤੇ ਆਖ਼ਰਕਾਰ ਉਸਨੂੰ ਜਗਾ ਦਿੱਤਾ।

ਭਾਲੂ ਬੈਠ ਗਿਆ ਅਤੇ ਗੁਰਾਉਣ ਲੱਗਾ। ਇਸ ਦੌਰਾਨ ਮੱਛਰ ਉਹਦੇ ਸਿਰ ਦੁਆਲ਼ੇ ਗੋਲ਼-ਗੋਲ਼ ਘੁੰਮਦਾ ਰਿਹਾ। ਕਦੇ ਇਕਦਮ ਨੇੜੇ ਆ ਜਾਂਦਾ, ਕਦੇ ਦੂਰ ਚਲਾ ਜਾਂਦਾ, ਕਦੇ ਬਹੁਤ ਜ਼ੋਰ ਨਾਲ਼ ਭੀਂ-ਭੀਂ ਕਰਦਾ, ਕਦੇ ਬਿਲਕੁਲ ਹੌਲ਼ੀ-ਹੌਲ਼ੀ। ਅਚਾਨਕ ਉਹ ਇਕਦਮ ਰੁਕ ਗਿਆ। ਕੀ ਮੱਛਰ ਗਾਇਬ ਹੋ ਗਿਆ?

ਭਾਲੂ ਨੇ ਥੋੜੀ ਦੇਰ ਇੰਤਜ਼ਾਰ ਕੀਤਾ, ਫਿਰ ਉਹ ਘਿਸੜ ਕੇ ਝਾੜੀ ਦੇ ਹੋਰ ਅੰਦਰ ਚਲਾ ਗਿਆ ਅਤੇ ਆਪਣੀਆਂ ਅੱਖਾਂ ਬੰਦ ਕਰ ਲਈਆਂ। ਉਹ ਹਾਲੇ ਝਪਕੀ ਲੈ ਹੀ ਰਿਹਾ ਸੀ ਕਿ ਮੱਛਰ ਨੇ ਫਿਰ ਹਮਲਾ ਬੋਲ ਦਿੱਤਾ :

ਭਾਲੂ ਰੁੜਦਾ ਹਇਆ ਝਾੜੀਓਂ ਬਾਹਰ ਨਿੱਕਲਿਆ ਅਤੇ ਰੋਣ ਲੱਗਿਆ।

"ਤੂੰ ਕੀ ਚਾਹੁੰਨਾ ਏਂ, ਬੁੱਢੇ ਮੱਛਰ? ਮੈਨੂੰ ਲਗਦਾ ਹੈ ਕਿ ਤੇਰੀ ਮੌਤ ਨਿਸ਼ਚਿਤ ਹੈ! ਠਹਿਰ ਜਾ

ਬੱਚੂ! ਹੁਣ ਮੈਂ ਚਾਹੇ ਇੱਕ ਝਪਕੀ ਨਾ ਲੈ ਸਕਾਂ, ਪਰ ਤੇਰੀ ਖੈਰ ਨਹੀਂ!"

ਜਦੋਂ ਤੱਕ ਸੂਰਜ ਨਹੀਂ ਨਿੱਕਲਿਆ ਮੱਛਰ ਭਾਲੂ ਨੂੰ ਇੱਧਰ-ਉੱਧਰ ਦੌੜਾਉਂਦਾ ਰਿਹਾ। ਉਸਨੇ ਭਾਲੂ ਦੀ ਹਾਲਤ ਬਿਲਕੁਲ ਪਤਲੀ ਕਰ ਦਿੱਤੀ। ਉਸ ਰਾਤ ਭਾਲੂ ਇੱਕ ਪਲ ਵੀ ਅਰਾਮ ਨਾ ਕਰ ਸਕਿਆ। ਉਸਨੇ ਮੱਛਰ ਨੂੰ ਫੜਨ ਲਈ ਅੱਡੀ-ਚੋਟੀ ਦਾ ਜ਼ੋਰ ਲਾ ਦਿੱਤਾ ਅਤੇ ਖੁਦ ਨੂੰ ਮਾਰਦਾ ਰਿਹਾ।

ਸੂਰਜ ਨਿੱਕਲ ਆਇਆ। ਪਸ਼ੂ-ਪੰਛੀ ਮਿੱਠੀ ਨੀਂਦ ਤੋਂ ਜਾਗੇ। ਉਹ ਗਾ ਰਹੇ ਸਨ ਅਤੇ ਖੁਸ਼ੀ ਨਾਲ਼ ਕੁੱਦ ਰਹੇ ਸਨ। ਸਿਰਫ਼ ਭਾਲੂ ਵਿੱਚ ਹੀ ਨਵੇਂ ਦਿਨ ਦੀ ਸ਼ੁਰੂਆਤ ਦੀ ਤਾਜ਼ਗੀ ਨਹੀਂ ਸੀ।

ਉਸ ਸਵੇਰ ਖ਼ਰਗੋਸ਼ ਜੰਗਲ ਕਿਨਾਰੇ ਭਾਲੂ ਨੂੰ ਮਿਲਿਆ। ਜੱਤਲ਼ ਭਾਲੂ ਲੜਖੜਾ ਰਿਹਾ ਸੀ, ਉਸਦਾ ਆਪਣੇ ਪੈਰਾਂ 'ਤੇ ਕਾਬੂ ਨਹੀਂ ਸੀ। ਬੜੀ ਮੁਸ਼ਕਿਲ ਨਾਲ਼ ਉਹ ਆਪਣੀਆਂ ਅੱਖਾਂ ਖੁੱਲੀਆਂ ਰੱਖ ਰਿਹਾ ਸੀ। ਉਹ ਬੜਾ ਉਨੀਂਦਾ ਸੀ। ਖ਼ਰਗੋਸ਼ ਖੂਬ ਹੱਸਿਆ, ਅਤੇ ਹੱਸਦੇ-ਹੱਸਦੇ ਲੋਟ-ਪੋਟ ਹੋ ਗਿਆ।

"ਬਹੁਤ ਖ਼ੂਬ ਮੱਛਰ ; ਬਹੁਤ ਖ਼ੂਬ! ਪਰ ਤੂੰ ਇਹ ਕਿਵੇਂ ਕੀਤਾ ? "

"ਮੈਂ ਇਕੱਲਾ ਨਹੀਂ ਸਾਂ," ਮੱਛਰ ਨੇ ਜਵਾਬ ਦਿੱਤਾ, "ਉਥੇ ਅਸੀਂ ਬਹੁਤ ਸਾਰੇ ਸਾਂ ਅਤੇ ਅਸੀਂ ਕਹਿੰਦੇ ਹਾਂ ਕਿ ਸਭ ਇੱਕ 'ਤੇ ਭਾਰੂ ਅਤੇ ਇੱਕ ਸਭ 'ਤੇ ਭਾਰੂ। ਸਾਨੂੰ ਕੋਈ ਹਰਾ ਨਹੀਂ ਸਕਦਾ।"

ਅਤੇ ਉਹ ਉੱਡ ਗਿਆ : "ਭੀਂ-ਭੀਂ-ਭੀਂ-ਭੀਂ!"



# ਡੂੰਘੀ ਸੱਟ

**ਕਿਸੇ** ਸਮੇਂ ਇੱਕ ਬਘਿਆੜ ਸੀ ਜੋ ਆਪਣੀ ਗੁਫ਼ਾ ਵਿੱਚ ਇਕੱਲਾ ਹੀ ਰਹਿੰਦਾ ਸੀ। ਜੀਵਨ ਭਰ ਉਹਨੇ ਇਸਦੀ ਸਫ਼ਾਈ ਨਹੀਂ ਸੀ ਕੀਤੀ ਜਾਂ ਮੁਰੰਮਤ ਨਹੀਂ ਸੀ ਕੀਤੀ। ਇਹ ਇੰਨੀ ਹੀ ਗੰਦੀ ਤੇ ਪੁਰਾਣੀ ਦਿਸਦੀ ਸੀ ਕਿ ਇੰਝ ਲਗਦਾ ਸੀ ਜਿਵੇਂ ਇਹ ਕਿਸੇ ਵੀ ਪਲ ਢਹਿ ਸਕਦੀ ਹੈ।

ਇੱਕ ਦਿਨ ਇੱਕ ਹਾਥੀ ਉਸ ਬਘਿਆੜ ਦੀ ਗੁਫ਼ਾ ਅੱਗਿਓਂ ਲੰਘ ਰਿਹਾ ਸੀ ਕਿ ਉਹਦੀ ਛੱਤ ਨੂੰ ਹਲਕਾ ਜਿਹਾ ਧੱਕਾ ਲੱਗ ਗਿਆ। ਬੱਸ, ਇੰਨਾ ਹੀ ਬਹੁਤ ਸੀ। ਪੂਰੀ ਗੁਫ਼ਾ ਟੇਢੀ ਹੋ ਗਈ।

“ਓਹ ਪਿਆਰੇ! ਕਿਰਪਾ ਕਰਕੇ ਮੈਨੂੰ ਮਾਫ਼ ਕਰਦੇ, ਮੇਰੇ ਦੋਸਤ!”, ਹਾਥੀ ਨੇ ਬਘਿਆੜ ਨੂੰ ਕਿਹਾ, “ਮੇਰਾ ਇਰਾਦਾ ਇਹ ਨਹੀਂ ਸੀ, ਮੈ ਹੁਣੇ ਇਹਦੀ ਮੁਰੰਮਤ ਕਰ ਦਿੰਦਾ ਹਾਂ।”

ਹਾਥੀ ਹਰ ਕੰਮ ਕਰ ਲੈਂਦਾ ਸੀ ਅਤੇ ਕੰਮ ਕਰਨ ਵਿੱਚ ਸ਼ਰਮਾਉਂਦਾ ਨਹੀਂ ਸੀ। ਹਾਥੀ ਨੇ ਹਥੌੜੀ



ਤੇ ਛੈਣੀ ਲਈ ਅਤੇ ਇਹਨੇ ਛੱਤ ਨੂੰ ਠੀਕ ਕਰ ਦਿੱਤਾ। ਹੁਣ ਉਹ ਪਹਿਲਾਂ ਤੋਂ ਬਿਹਤਰ ਦਿਸ ਰਹੀ ਸੀ।

"ਓ-ਹੋ," ਬਘਿਆੜ ਨੇ ਸੋਚਿਆ, "ਇੰਝ ਲਗਦਾ ਹੈ ਕਿ ਹਾਥੀ ਮੇਰੇ ਕੋਲ਼ੋਂ ਡਰ ਗਿਆ ਏ। ਪਹਿਲਾਂ ਉਹਨੇ ਮੈਥੋਂ ਮਾਫ਼ੀ ਮੰਗੀ ਅਤੇ ਫਿਰ ਮੇਰੀ ਛੱਤ ਦੀ ਮੁਰੰਮਤ ਕਰ ਦਿੱਤੀ। ਚਲੋ, ਉਸਤੋਂ ਨਵਾਂ ਘਰ ਬਣਵਾਂਦੇ ਹਾਂ। ਜੇ ਉਹ ਮੈਥੋਂ ਡਰ ਗਿਆ ਏ, ਤਾਂ ਜਰੂਰ ਮੇਰੀ ਗੱਲ ਮੰਨੇਗਾ।"

"ਰੁਕ ! ਰੁਕ !", ਉਹਨੇ ਹਾਥੀ ਨੂੰ ਬੁਲਾ ਕੇ ਕਿਹਾ, "ਇਹ ਕੀ ਗੱਲ ਹੋਈ ? ਤੂੰ ਕੀ ਸੋਚਦਾ ਏਂ ਕਿ ਤੈਨੂੰ ਇੰਨੀ ਅਸਾਨੀ ਨਾਲ਼ ਛੁਟਕਾਰਾ ਮਿਲ਼ ਜਾਏਗਾ ? ਤੂੰ ਪਹਿਲਾਂ ਮੇਰੇ ਘਰ ਦੀ ਛੱਤ ਡੇਗ ਦਿੱਤੀ ਫਿਰ ਕਿੱਲ ਲਗਾ ਕੇ ਪੁਰਾਣੀ ਮੋਰੀ ਵਿੱਚ ਠੋਕ ਦਿੱਤੀ ਅਤੇ ਹੁਣ ਭੱਜ ਰਿਹਾ ਏਂ ? ਛੇਤੀ ਕਰ ਮੇਰੇ ਲਈ ਨਵਾਂ ਘਰ ਬਣਾ ਅਤੇ ਹੁਣ ਉਥੇ ਖੜ੍ਹਾ ਨਾ ਰਹਿ, ਨਹੀਂ ਤਾਂ ਮੈਂ ਤੈਨੂੰ ਅਜਿਹਾ ਸਬਕ ਸਿਖਾਵਾਂਗਾ ਕਿ ਜ਼ਿੰਦਗੀ



ਭਰ ਯਾਦ ਰੱਖੇਂਗਾ।"

ਹਾਥੀ ਕੁਝ ਨਹੀਂ ਬੋਲਿਆ : ਉਸਨੇ ਚੁੱਪ-ਚਾਪ ਆਪਣੀ ਸੁੰਢ ਬਘਿਆੜ ਦੇ ਲੱਕ ਦੁਆਲੇ ਲਪੇਟੀ ਅਤੇ ਚੁੱਕ ਕੇ ਬਦਬੂਦਾਰ ਪਾਣੀ ਵਿੱਚ ਸੁੱਟ ਦਿੱਤਾ, ਫਿਰ ਉਹ ਬਘਿਆੜ ਦੀ ਗੁਫ਼ਾ 'ਤੇ ਬੈਠ ਗਿਆ।

"ਇਹ ਹੈ ਤੇਰਾ ਨਵਾਂ ਘਰ!" ਹਾਥੀ ਨੇ ਬਘਿਆੜ ਨੂੰ ਕਿਹਾ ਅਤੇ ਚਲਿਆ ਗਿਆ।

"ਮੈਂ ਕੁੱਝ ਵੀ ਨਹੀਂ ਸਮਝ ਰਿਹਾ" ਹੌਲ਼ੀ-ਹੌਲ਼ੀ ਹੋਸ਼ ਵਿੱਚ ਆਉਣ ਤੇ ਹੈਰਾਨ ਹੋਏ ਬਘਿਆੜ ਨੇ ਕਿਹਾ, "ਹਾਥੀ ਪਹਿਲਾਂ ਮੈਥੋਂ ਡਰਿਆ, ਮਾਫ਼ੀ ਮੰਗੀ, ਫਿਰ ਗਿਆ ਅਤੇ ਇਹ ਕਰ ਦਿੱਤਾ। ਨਹੀਂ, ਨਹੀਂ, ਸੱਚੀਂ ਹੀ ਮੈਂ ਹਾਲੇ ਵੀ ਕੁੱਝ ਨਹੀਂ ਸਮਝਿਆ। "

"ਓਹ ਮੂਰਖਾ!", ਬੁੱਢਾ ਕਾਲ਼ਾ ਕਾਂ ਚੀਕਿਆ ਜੋ ਇਹ ਸਭ ਕੁੱਝ ਦੇਖ ਰਿਹਾ ਸੀ। "ਤੂੰ ਡਰੂਪੁਣੇ ਅਤੇ ਭਲੇਮਾਣਸੀ 'ਚ ਫ਼ਰਕ ਨਹੀਂ ਸਮਝਦਾ। "



# ਸ਼ੀਸ਼ਾ



**ਬਹੁਤ** ਪਹਿਲਾਂ ਇੱਕ ਬੁਰੀ ਆਦਤ ਵਾਲ਼ਾ ਦਰਿਆਈ ਘੋੜਾ ਰਹਿੰਦਾ ਸੀ, ਲੋਕਾਂ ਨੂੰ ਖਿਝਾਉਣਾ ਉਹਨੂੰ ਚੰਗਾ ਲਗਦਾ ਸੀ।

"ਓ ਕੁੱਬੇ!" ਊਠ ਨੂੰ ਦੇਖਕੇ ਉਹ ਚੀਕਦਾ।

"ਕੌਣ ਕੁੱਬਾ? ਮੈਂ?" ਊਠ ਗੁੱਸੇ 'ਚ ਕਹਿੰਦਾ।

"ਵਾਹ, ਜੇ ਮੇਰੇ ਤਿੰਨ ਕੁੱਬ ਹੁੰਦੇ ਤਾਂ ਮੈਂ ਹੋਰ ਵੀ ਜ਼ਿਆਦਾ ਸੋਹਣਾ ਦਿਸਦਾ!"

"ਓ ਮੋਟੂ!" ਉਹ ਹਾਥੀ ਨੂੰ ਅਵਾਜ਼ ਮਾਰਦਾ, "ਤੇਰਾ ਅੱਗਾ ਕਿੱਧਰ ਹੈ ਅਤੇ ਪਿੱਛਾ ਕਿੱਧਰ? ਦੋਵੇਂ ਇੱਕੋ ਜਿਹੇ ਦਿਸਦੇ ਨੇ!"

ਚੰਗੇ ਸੁਭਾਅ ਵਾਲ਼ਾ ਹਾਥੀ ਖੁਦ ਨੂੰ ਕਹਿੰਦਾ, "ਮੈਂ ਹੈਰਾਨ ਆਂ ਕਿ ਉਹ ਮੈਨੂੰ ਤੰਗ ਕਿਉਂ ਕਰੀ ਜਾਂਦਾ ਏ? ਮੈਂ ਆਪਣੀ ਸੁੰਢ ਨੂੰ ਪਸੰਦ ਕਰਦਾ ਹਾਂ ਅਤੇ ਇਹ ਮੇਰੀ ਪੂੰਛ ਵਰਗੀ ਨਹੀਂ ਲਗਦੀ।"

"ਸੇਮ ਦੀ ਡੰਡੀ!" ਕਹਿ ਕੇ ਉਹ ਜ਼ਿਰਾਫ 'ਤੇ ਹੱਸਦਾ।

"ਅਜੀਬ ਰੰਗ-ਰੂਪ ਵਾਲ਼ਾ ਤਾਂ ਤੂੰ ਏਂ", ਜ਼ਿਰਾਫ ਦਰਿਆਈ ਘੋੜੇ ਨੂੰ ਹੇਠੋਂ ਉੱਪਰ ਤੱਕ ਦੇਖਦੇ

ਹੋਏ ਕਹਿੰਦਾ, "ਖੁਦ ਨੂੰ ਦੇਖਿਆ ਹੈ ਕਦੇ ?"

ਸਾਰੇ ਜਾਨਵਰਾਂ ਨੂੰ ਇੱਕ ਸ਼ੀਸ਼ਾ ਮਿਲ਼ ਗਿਆ ਅਤੇ ਉਹ ਦਰਿਆਈ ਘੋੜੇ ਨੂੰ ਲੱਭਣ ਤੁਰ ਪਏ। ਉਸੇ ਸਮੇਂ ਉਹ ਸ਼ਤਰਮੁਰਗ ਨੂੰ ਖਿਝਾਉਂਦੇ ਹੋਏ ਕਹਿ ਰਿਹਾ ਸੀ —

"ਓ ਸੁੱਕੀਆਂ ਨੰਗੀਆਂ ਲੱਤਾਂ ਵਾਲ਼ੇ ਜੀਵ! ਤੈਨੂੰ ਪੰਛੀ ਮੰਨਿਆ ਜਾ ਸਕਦਾ ਹੈ ਪਰ ਤੂੰ ਉੱਡ ਨਹੀਂ ਸਕਦਾ।"

ਸ਼ੁਤਰਮੁਰਗ ਇੰਨਾ ਦੁਖੀ ਹੋਇਆ ਕਿ ਉਹਨੇ ਆਪਣਾ ਸਿਰ ਰੇਤੇ ਵਿੱਚ ਗੱਡ ਦਿੱਤਾ।

"ਓ, ਸੁਣ", ਊਠ ਉਹਦੇ ਕੋਲ਼ ਆ ਕੇ ਬੋਲਿਆ, "ਤੂੰ ਕੀ ਸੋਚਦਾ ਏਂ ਕਿ ਤੂੰ ਬਹੁਤ ਸੋਹਣਾ ਏਂ ?"

"ਬਿਲਕੁਲ" ਦਰਿਆਈ ਘੋੜੇ ਨੇ ਜਵਾਬ ਦਿੱਤਾ, "ਇਹਦੇ ਵਿੱਚ ਕੋਈ ਸ਼ੱਕ ਏ ?"

"ਠੀਕ ਏ, ਤੂੰ ਖੁਦ ਨੂੰ ਦੇਖ ਲੈ!" ਅਤੇ ਹਾਥੀ ਨੇ ਉਹਦੇ ਹੱਥ ਵਿੱਚ ਸ਼ੀਸ਼ਾ ਫੜਾ ਦਿੱਤਾ।

ਦਰਿਆਈ ਘੋੜੇ ਨੇ ਸ਼ੀਸ਼ੇ ਵਿੱਚ ਦੇਖਿਆ ਤੇ ਹੱਸਣਾ ਸ਼ੁਰੂ ਕਰ ਦਿੱਤਾ।

"ਹਾ-ਹਾ-ਹਾ! ਹੋ-ਹੋ-ਹੋ! ਕੌਣ ਏ ਇਹ ਬਦਸੂਰਤ ਜੀਵ ?"

ਜਿਵੇਂ-ਜਿਵੇਂ ਉਹ ਸ਼ੀਸ਼ੇ ਵਿੱਚ ਖੁਦ ਨੂੰ ਦੇਖਦਾ ਜਾ ਰਿਹਾ ਸੀ, ਅਤੇ ਹੱਸਦੇ ਹੋਏ ਗੱਲ ਨੂੰ ਟਾਲ਼ ਰਿਹਾ ਸੀ, ਹਾਥੀ, ਜ਼ਿਰਾਫ, ਊਠ ਅਤੇ ਸ਼ੁਤਰਮੁਰਗ ਸਮਝ ਗਏ ਕਿ ਅਸਲ ਵਿੱਚ ਦਰਿਆਈ ਘੋੜਾ ਹੱਕਾ ਬੱਕਾ ਰਹਿ ਗਿਆ ਹੈ।

ਉਸ ਦਿਨ ਤੋਂ ਉਹਨਾਂ ਨੇ ਉਸਦੇ ਮਜ਼ਾਕਾਂ ਉੱਪਰ ਧਿਆਨ ਦੇਣਾ ਛੱਡ ਦਿੱਤਾ।



# ਜਿਹਾ ਕਰੋਗੇ ਤਿਹਾ ਭਰੋਗੇ



**ਖ਼ਰਗੋਸ਼** ਅਤੇ ਉਸਦੀ ਪਤਨੀ ਨੇ ਜੰਗਲ ਵਿੱਚ ਆਪਣੇ ਲਈ ਇੱਕ ਛੋਟਾ ਜਿਹਾ ਘਰ ਬਣਾਇਆ। ਉਹਨਾਂ ਨੇ ਝਾੜੂ ਫੇਰ ਕੇ ਮੈਦਾਨ ਨੂੰ ਸਾਫ਼ ਕੀਤਾ। ਹੁਣ ਉਹਨਾਂ ਦੇ ਕਰਨ ਲਈ ਇੱਕ ਵੱਡਾ ਕੰਮ ਬਾਕੀ ਬਚਿਆ ਸੀ — ਰਸਤੇ 'ਚ ਪਏ ਵੱਡੇ ਪੱਥਰ ਨੂੰ ਪਾਸੇ ਕਰਨਾ।

"ਚਲੋ ਆਪਾਂ ਰਲ਼ਕੇ ਧੱਕਾ ਲਗਾਉਂਦੇ ਹਾਂ ਅਤੇ ਇਸਨੂੰ ਰਸਤੇ 'ਚੋਂ ਪਾਸੇ ਕਰ ਦਿੰਦੇ ਹਾਂ," ਖ਼ਰਗੋਸ਼ ਦੀ ਪਤਨੀ ਨੇ ਕਿਹਾ।

"ਕਿਉਂ ਪ੍ਰੇਸ਼ਾਨ ਹੁੰਨੀ ਏਂ ?" ਖ਼ਰਗੋਸ਼ ਨੇ ਕਿਹਾ, "ਉਹਨੂੰ ਉਥੇ ਹੀ ਪਿਆ ਰਹਿਣ ਦੇ, ਜੇ ਕਿਸੇ ਨੇ ਲੰਘਣਾ ਹੋਇਆ ਤਾਂ ਉਹਦੇ ਪਾਸਿਓਂ ਦੀ ਲੰਘ ਸਕਦਾ ਹੈ।"

ਅਤੇ ਇਸ ਤਰ੍ਹਾਂ ਪੱਥਰ ਉਹਨਾਂ ਦੇ ਬਿਲਕੁਲ ਸਾਹਮਣੇ ਕੁੱਝ ਦੂਰੀ 'ਤੇ ਪਿਆ ਰਿਹਾ।

ਇੱਕ ਦਿਨ ਖ਼ਰਗੋਸ਼ ਬਗੀਚਿਓਂ ਉੱਛਲ਼ਦਾ-ਕੁੱਦਦਾ ਘਰ ਆ ਰਿਹਾ ਸੀ ਅਤੇ ਭੁੱਲ ਗਿਆ ਕਿ

ਰਸਤੇ 'ਚ ਪੱਥਰ ਪਿਆ ਹੈ। ਉਹ ਬੁਰੀ ਤਰ੍ਹਾਂ ਲੜਖੜਾ ਕੇ ਡਿਗ ਪਿਆ ਅਤੇ ਉਸਦਾ ਨੱਕ ਟੁੱਟ ਗਿਆ।

"ਚਲੋ ਪੱਥਰ ਪਾਸੇ ਕਰੀਏ," ਉਸਦੀ ਪਤਨੀ ਨੇ ਫਿਰ ਕਿਹਾ, "ਦੇਖ ਤੂੰ ਖ਼ੁਦ ਨੂੰ ਜ਼ਖਮੀਂ ਕਰ ਲਿਆ ਏ।"

"ਤਾਂ ਕੀ ਹੋਇਆ!" ਖ਼ਰਗੋਸ਼ ਨੇ ਕਿਹਾ, "ਮੈਨੂੰ ਕੋਈ ਬਹੁਤੀ ਸੱਟ ਨਹੀਂ ਵੱਜੀ।"

ਥੋੜੀ ਦੇਰ ਬਾਅਦ ਖ਼ਰਗੋਸ਼ ਦੀ ਪਤਨੀ ਇੱਕ ਭਾਂਡੇ ਵਿੱਚ ਗਰਮ ਸੂਪ ਲੈ ਕੇ ਆਈ ਅਤੇ ਉਹਨੂੰ ਬਾਹਰ ਮੇਜ਼ 'ਤੇ ਰੱਖ ਦਿੱਤਾ। ਖ਼ਰਗੋਸ਼ ਬੇਚੈਨੀ ਨਾਲ਼ ਮੇਜ਼ 'ਤੇ ਚਮਚਾ ਖੜਕਾ ਰਿਹਾ ਸੀ, ਉਹ ਖ਼ਰਗੋਸ਼ ਨੂੰ



ਦੇਖਣ ਲੱਗੀ ਅਤੇ ਸਾਹਮਣੇ ਪਏ ਪੱਥਰ ਨੂੰ ਭੁੱਲ ਗਈ ਅਤੇ ਉਸ ਨਾਲ਼ ਟਕਰਾ ਗਈ ਜਿਸ ਨਾਲ਼ ਸਾਰਾ ਸੂਪ ਡੁੱਲ ਗਿਆ ਅਤੇ ਉਹ ਮੱਚ ਗਈ। ਪੱਥਰ ਉਹਨਾਂ ਲਈ ਇੱਕ ਅਜਿਹੀ ਮੁਸੀਬਤ ਬਣ ਗਿਆ ਸੀ ਜਿਸਦਾ ਕੋਈ ਅੰਤ ਨਹੀਂ ਸੀ।

"ਚੱਲ ਇਸ ਪੱਥਰ ਨੂੰ ਪਾਸੇ ਕਰ ਦੇਈਏ!" ਖ਼ਰਗੋਸ਼ ਦੀ ਪਤਨੀ ਨੇ ਤਰਲਾ ਕੀਤਾ, "ਅਣਜਾਣੇ ਵਿੱਚ ਕਿਸੇ ਦਾ ਵੀ ਸਿਰ ਇਸ ਨਾਲ਼ ਜ਼ਖਮੀਂ ਹੋ ਸਕਦਾ ਹੈ।

"ਉਹਨੂੰ ਉਥੇ ਹੀ ਪਿਆ ਰਹਿਣ ਦੇ, ਜਿੱਥੇ ਉਹ ਹੈ!" ਅੜੀਅਲ ਖ਼ਰਗੋਸ਼ ਨੇ ਜਵਾਬ ਦਿੱਤਾ।

ਇੱਕ ਦਿਨ ਖ਼ਰਗੋਸ਼ ਅਤੇ ਉਸਦੀ ਪਤਨੀ ਨੇ ਆਪਣੇ ਇੱਕ ਪੁਰਾਣੇ ਦੋਸਤ ਮੀਸ਼ਾ ਭਾਲੂ ਨੂੰ ਰਾਤ ਦੇ ਖਾਣੇ 'ਤੇ ਬੁਲਾਇਆ।

"ਹਾਂ ਮੈਨੂੰ ਖੁਸ਼ੀ ਹੋਵੇਗੀ," ਭਾਲੂ ਨੇ ਕਿਹਾ, ਜਦੋਂ ਉਸਨੂੰ ਸੱਦਾ ਦਿੱਤਾ ਗਿਆ, "ਤੂੰ ਕੇਕ ਬਣਾ ਲਵੀਂ ਤੇ ਮੈਂ ਸ਼ਹਿਦ ਲੈ ਆਵਾਂਗਾ।"

ਜਦੋਂ ਖ਼ਰਗੋਸ਼ ਜੋੜੇ ਨੇ ਆਪਣੇ ਮਹਿਮਾਨ ਨੂੰ ਆਉਂਦੇ ਦੇਖਿਆ ਤਾਂ ਉਹ ਉਸਨੂੰ ਮਿਲ਼ਣ ਲਈ ਦਰਵਾਜ਼ੇ 'ਤੇ ਆ ਗਏ। ਮੀਸ਼ਾ ਸ਼ਹਿਦ ਦੇ ਪੀਪੇ ਨੂੰ ਆਪਣੀ ਛਾਤੀ ਅਤੇ ਦੋਵਾਂ ਪੰਜਿਆਂ ਨਾਲ਼ ਲਾਈ ਜਲਦੀ-ਜਲਦੀ ਤੁਰਿਆ ਆ ਰਿਹਾ ਸੀ। ਉਹ ਸਾਹਮਣੇ ਨਹੀਂ ਸੀ ਦੇਖ ਰਿਹਾ।

ਖ਼ਰਗੋਸ਼ ਜੋੜਾ ਹੱਥ ਹਿਲਾਉਂਦੇ ਹੋਏ ਚੀਕਿਆ, "ਪੱਥਰ! ਓਧਰ ਦੇਖੋ ਪੱਥਰ!"

ਭਾਲੂ ਸਮਝ ਨਹੀਂ ਸੀ ਰਿਹਾ ਕਿ ਉਹ ਕੀ ਇਸ਼ਾਰਾ ਕਰ ਰਹੇ ਨੇ ਅਤੇ ਕੀ ਕਹਿ ਰਹੇ ਨੇ। ਇਸਤੋਂ ਪਹਿਲਾਂ ਕਿ ਉਹ ਕੁੱਝ ਸਮਝ ਸਕਦਾ ਉਹ ਪੱਥਰ ਨਾਲ਼ ਟਕਰਾ ਗਿਆ ਅਤੇ ਬੁਰੀ ਤਰ੍ਹਾਂ ਗੋਤੇ ਖਾਂਦਾ ਹੋਇਆ ਧੜੱਮ ਕਰਕੇ ਖ਼ਰਗੋਸ਼ ਦੇ ਘਰ ਸਾਹਮਣੇ ਡਿੱਗ ਪਿਆ।

ਪੀਪਾ ਟੁੱਟ ਗਿਆ ਸੀ ਅਤੇ ਭਾਲੂ ਦੇ ਡਿੱਗਣ ਨਾਲ਼ ਖ਼ਰਗੋਸ਼ ਦਾ ਘਰ ਵੀ ਧੜੱਮ ਕਰਕੇ ਡਿੱਗ ਪਿਆ।

ਇਹ ਸਭ ਦੇਖ ਕੇ ਭਾਲੂ ਦਹਾੜ ਉੱਠਿਆ। ਦੋਵੇਂ ਖ਼ਰਗੋਸ਼ ਰੋ ਰਹੇ ਸਨ।

ਪਰ ਹੁਣ ਰੋਣ ਦਾ ਕੀ ਮਤਲਬ ਸੀ? ਇਹ ਉਹਨਾਂ ਦੀ ਹੀ ਗਲਤੀ ਸੀ।



